# ਗੁਰਬਾਣੀ ਅਨੁਭਵ

'ਖਿਆਲਾਂ' ਨੂੰ ਪ੍ਰਗਟ ਕਰਨ ਲਈ ਕਈ ਸਾਧਨ ਵਰਤੇ ਜਾਂਦੇ ਹਨ :—

'ਇਸ਼ਾਰਿਆਂ' ਦੁਆਰਾ
'ਬੋਲੀ' ਦੁਆਰਾ
'ਲਿਖਤ' ਦੁਆਰਾ
'ਛੋਹ' (Infection) ਦੁਆਰਾ
ਤੀਬਰ ਭਾਵਨਾਵਾਂ ਦੀ ਅਬੋਲ ਬੋਲੀ (Vibration of intense feelings) ਦੁਆਰਾ; ਆਦਿ

ਸਾਡੇ ਵਲਵਲਿਆਂ ਅਤੇ ਭਾਵਨਾਵਾਂ ਦੀ 'ਰੰਗਤ' ਦੀ ਤੀਬਰਤਾ, ਤੀਖਣਤਾ ਅਤੇ ਦਾਮਨਿਕ ਸ਼ਕਤੀ ਅਨੁਸਾਰ ਹੀ ਖਿਆਲਾਂ ਦਾ ਇਕ-ਦੂਜੇ ਉਤੇ ਅਸਰ ਹੁੰਦਾ ਹੈ।

'ਮਾਇਕੀ ਮੰਡਲ' ਅੰਦਰ ਜੋ —

ਖਿਆਲ
ਚਿਤਵਨੀਆਂ
ਸੰਕਲਪ
ਵਿਕਲਪ
ਵਲਵਲੇ
ਭਾਵਨਾਵਾਂ
ਵਾਸ਼ਨਾਵਾਂ

ਉਪਜਦੀਆਂ ਹਨ — ਉਹ ਤ੍ਰੈ-ਗੁਣੀ ਮਾਇਕੀ 'ਰੰਗਤ' ਅਥਵਾ

ਕਾਮ ਕ੍ਰੋਧ
ਲੋਭ
ਮੋਹ
ਅਹੰਕਾਰ

ਦੇ ਵਲਵਲਿਆਂ ਅਤੇ ਵਾਸ਼ਨਾਵਾਂ ਦੇ ਕਈ ਸੂਖਮ ਸਰੂਪਾਂ ਵਿਚ ਜ਼ਾਹਰ ਹੁੰਦੇ ਹਨ ।

ਐਸੇ ਖਿਆਲ ਸਾਡੇ ਦਿਮਾਗੀ ਗਿਆਨ ਤਾਈਂ 'ਸੀਮਿਤ' ਹੁੰਦੇ ਹਨ।

ਜਦ ਇਹਨਾਂ ਖਿਆਲਾਂ, ਵਲਵਲਿਆਂ ਅਤੇ ਭਾਵਨਾਵਾਂ ਉਤੇ ਇਲਾਹੀ ਪ੍ਰਕਾਸ਼ ਦੀ 'ਝਲਕ' ਪੈਂਦੀ ਹੈ ਤਾਂ ਇਹਨਾਂ ਨੂੰ 'ਆਤਮਿਕ ਗਿਆਨ' ਅਥਵਾ 'ਅਨੁਭਵੀ ਗਿਆਨ' ਕਿਹਾ ਜਾਂਦਾ ਹੈ।

ਜਿਸ ਤਰ੍ਹਾਂ ਸੂਰਜ ਦੀ ਰੋਸ਼ਨੀ ਦਾ ਪ੍ਰਕਾਸ਼ ਸਦੀਵੀ ਹੋ ਰਿਹਾ ਹੈ—ਉਸੇ ਤਰ੍ਹਾਂ ਅਕਾਲ ਪੁਰਖ ਦੀ ਹਜ਼ੂਰੀ ਦਾ ਪ੍ਰਕਾਸ਼ ਭੀ ਸਦੀਵੀ, ਅਮਿਤ, ਅਪਾਰ ਪ੍ਰਕਾਸ਼ਤ ਹੋ ਰਿਹਾ ਹੈ। ਇਸੇ 'ਇਲਾਹੀ ਮੰਡਲ' ਦੇ ਆਤਮਿਕ 'ਪ੍ਰਕਾਸ਼' ਵਿਚੋਂ 'ਅਨੁਭਵੀ ਗਿਆਨ' ਉਪਜਦਾ ਹੈ।

ਜਦ ਇਹੋ 'ਆਤਮਿਕ ਪ੍ਰਕਾਸ਼' ਯਾ 'ਬ੍ਰਹਮ ਗਿਆਨ' ਗੁਰੂਆਂ, ਭਗਤਾਂ, ਸੰਤਾਂ ਰਾਹੀਂ, ਮਾਇਕੀ ਮੰਡਲ ਵਿਚ 'ਬੋਲੀ' ਦੁਆਰਾ ਪ੍ਰਕਾਸ਼ਤ ਹੁੰਦਾ ਹੈ ਤਾਂ ਇਸ ਨੂੰ :—

'ਗੁਰਬਾਣੀ'
'ਭਗਤ ਬਾਣੀ'
'ਗੁਰਮੁਖ ਬਾਣੀ'
'ਸੰਤ ਬਚਨ'
'ਗੁਰ ਉਪਦੇਸ'
'ਗੁਰ ਦੀਖਿਆ'
'ਸਚੁ ਬਾਣੀ'
'ਅੰਮ੍ਰਿਤ ਬਾਣੀ'
'ਅਨਹਦ ਬਾਣੀ'
'ਨਿਰਮਲ ਬਾਣੀ'
'ਗੁਰ ਕਾ ਬਚਨ'
'ਉਤਮ ਸਲੋਕ'
'ਹਰਿ ਬਾਣੀ'
'ਪ੍ਰੇਮ ਬਾਣੀ'
'ਗੁਣ ਬਾਣੀ'
'ਸਤਿਗੁਰ ਵਾਕ'
'ਪ੍ਰਿਅ ਕੇ ਬਚਨ'
'ਅਟਲ ਬਚਨ'
'ਊਤਮ ਬਾਣੀ'

'ਧੁਰ ਕੀ ਬਾਣੀ'
'ਖਸਮ ਕੀ ਬਾਣੀ'
'ਪ੍ਰਭ ਬਾਣੀ'
'ਰੂੜੀ ਬਾਣੀ'
'ਪੂਰੀ ਬਾਣੀ'
'ਅਚਰਜ ਬਾਣੀ'
'ਪ੍ਰਿਅ ਬੋਲਾ'
'ਅਕਥ ਕਥਾ'
'ਸਤਿਗੁਰ ਬਾਨ'

ਆਦਿ ਕਿਹਾ ਜਾਂਦਾ ਹੈ।

ਜਦ ਕੋਈ 'ਖਿਆਲ' ਸਾਡੇ ਮਨ ਵਿਚੋਂ ਉਪਜਦਾ ਹੈ ਤਾਂ ਉਸ ਉਤੇ ਸਾਡੇ ਅੰਤਿਸ਼ਕਰਨ ਅਥਵਾ ਸ਼ਖਸੀਅਤ ਦੀ 'ਰੰਗਤ' ਚੜ੍ਹੀ ਹੁੰਦੀ ਹੈ। ਭਾਵੇਂ ਮਾਇਕੀ ਖਿਆਲਾਂ ਦੇ ਲਗਾਤਾਰ ਅਭਿਆਸ ਨਾਲ ਇਹ 'ਸ਼ਕਤੀਮਾਨ' ਹੋ ਜਾਂਦੇ ਹਨ, ਪਰ ਇਹ ਮਾਨਸਿਕ ਸ਼ਕਤੀ 'ਸੀਮਿਤ' ਹੁੰਦੀ ਹੈ, ਜੋ ਤ੍ਰੈ-ਗੁਣੀ ਮਾਇਕੀ ਮੰਡਲ ਉਤੇ ਹੀ 'ਹਾਵੀ' ਹੋ ਸਕਦੀ ਹੈ।

ਇਸ ਕਮਾਈ ਹੋਈ 'ਮਾਨਸਿਕ ਸ਼ਕਤੀ' ਦੀ 'ਆਤਮਿਕ ਮੰਡਲ' ਤਾਈਂ 'ਪਹੁੰਚ' ਯਾ 'ਦਖਲ' ਨਹੀਂ ਹੈ।

ਆਤਮਿਕ ਮੰਡਲ ਵਿਚ ਸਿਰਫ ਇਲਾਹੀ 'ਹੁਕਮ' ਦੀ ਆਤਮਿਕ ਸ਼ਕਤੀ ਹੀ ਕੰਮ ਕਰਦੀ ਹੈ। ਇਸ ਲਈ ਜਦ 'ਜੀਵ' ਇਲਾਹੀ 'ਹੁਕਮ' ਦੇ ਭਾਣੇ ਵਿਚ ਇਕ ਸੁਰ (in-tune) ਹੋ ਜਾਂਦਾ ਹੈ, ਉਸ ਦੇ—

ਖਿਆਲਾਂ
ਵਲਵਲਿਆਂ
ਭਾਵਨਾਵਾਂ
ਇਸ਼ਾਰਿਆਂ
ਬੋਲੀ
ਲਿਖਤ

ਵਿਚ 'ਆਤਮਿਕ ਭਾਵਾਂ' ਦੀ ਰੰਗਤ ਆ ਜਾਂਦੀ ਹੈ।

ਜਿਸ ਤਰ੍ਹਾਂ ਸੂਰਜ ਦੀ ਹਰ ਇਕ 'ਕਿਰਨ' ਅੰਦਰ ਸੂਰਜ ਦੇ ਸਾਰੇ ਗੁਣ ਗਰਮੀ, ਰੌਸ਼ਨੀ, ਜੀਵਨ ਰੌਂ, ਸ਼ਕਤੀ ਆਦਿ ਭਰਪੂਰ ਹੁੰਦੇ ਹਨ—ਉਸੇ ਤਰ੍ਹਾਂ 'ਆਤਮਿਕ ਮੰਡਲ'

ਵਿਚੋਂ ਉਪਜੇ 'ਅਨੁਭਵੀ ਆਤਮਿਕ ਗਿਆਨ' ਦੇ ਸੂਖਮ ਵਲਵਲਿਆਂ ਵਿਚ ਭੀ ਇਲਾਹੀ 'ਦਾਮਨਿਕ ਸ਼ਕਤੀ' ਅਤੇ 'ਗੁਣ' ਭਰਪੂਰ ਹੁੰਦੇ ਹਨ।

ਇਸ ਲਈ ਗੁਰੂਆਂ-ਅਵਤਾਰਾਂ-ਮਹਾਂਪੁਰਖਾਂ ਦੀਆਂ ਰਚਨਾਵਾਂ ਅੰਦਰ ਆਤਮਿਕ—

ਵਲਵਲੇ
ਭਾਵਨਾਵਾਂ
ਅਨੁਭਵੀ ਪ੍ਰਕਾਸ਼
ਦਾਮਨਿਕ ਸ਼ਕਤੀ
ਪ੍ਰੇਮ ਸਵੈਪਨਾ
ਪ੍ਰਿਮ-ਰਸ
ਪ੍ਰਿਮ-ਰੰਗ
ਬਿਸਮਾਦੀ ਅਹਿਲਾਦ
ਗੁਪਤ ਆਤਮਿਕ ਭੇਦ
ਸਚ
ਠੰਢ
ਸ਼ਾਂਤੀ

ਆਦਿ, 'ਰਵਿ ਰਹੇ ਭਰਪੂਰ' ਹਨ—ਜੋ ਸਾਡੀ ਅਲਪ ਮਾਇਕੀ ਬੁਧੀ ਦੀ 'ਪਕੜ' ਅਥਵਾ ਸੂਝ-ਸਮਝ ਤੋਂ ਪਰੇ ਹਨ।

ਪਰ ਗੁਰਬਾਣੀ ਨੂੰ ਬੁਧੀ ਮੰਡਲ ਦਾ 'ਵਿਸ਼ਾ' ਹੀ ਸਮਝ ਲੈਣਾ ਅਤੇ ਇਸ ਨੂੰ ਇਸ ਦੇ ਅੱਖਰੀ ਅਰਥਾਂ ਤਕ ਹੀ 'ਸੀਮਿਤ' ਰਖਣਾ ਇਕ ਭੁਲ ਹੈ।

ਅਸਲ ਵਿਚ 'ਗੁਰਬਾਣੀ'—

ਇਲਾਹੀ ਮੰਡਲ
ਨਾਨਕ ਮੰਡਲ
ਸੰਤ ਮੰਡਲ
ਬ੍ਰਹਮ-ਮੰਡਲ
ਸਚਖੰਡ
ਬੇਗਮ ਪੁਰੇ

ਨਿਜ ਘਰ
ਅਬਿਚਲ ਨਗਰ
ਅਨਭਉ ਨਗਰ
ਆਪਨੜਾ ਘਰ
ਸੂਖ ਮਹਿਲ
ਹਰਿ ਕਾ ਧਾਮ
ਸਚ ਘਰ
ਬੈਕੁੰਠ ਨਗਰ
ਸਹਿਜ ਘਰ
'ਧੁਰ'

ਦੀ 'ਸ਼ੈ' ਹੈ।

ਇਹ ਸਤਿਗੁਰਾਂ ਦੀ 'ਬਾਣੀ'—

'ਉਚੀ-ਸੁਚੀ'
'ਅਨਹਦ'
'ਨਾਮ'
'ਸ਼ਬਦ'
'ਸਤਿ ਸਰੂਪ'
'ਜੁਗੋ-ਜੁਗ'
'ਅੱਟਲ'
'ਅਬਿਨਾਸੀ'
'ਅੰਮ੍ਰਿਤ'
'ਨਿਰਮਲ'
'ਵਾਹੁ-ਵਾਹੁ'
'ਅਮੁਲੀਕ ਲਾਲ'
'ਰਤਨ'
'ਭਗਤਿ ਭੰਡਾਰ'
'ਗੁਪਤੀ'
'ਅਚਰਜ'

'ਅਦ੍ਰਿਸ਼ਟ'

'ਤਤ ਬਾਣੀ'

ਹੈ, ਤੇ 'ਧੁਰੋਂ' 'ਆਤਮਿਕ ਮੰਡਲ' ਵਿਚੋਂ ਸਤਿਗੁਰਾਂ ਦੇ ਪਾਵਨ ਹਿਰਦੇ ਵਿਚ ਉਤਰੀ ਸੀ — ਜਿਸ ਨੂੰ ਲੋੜ ਅਨੁਸਾਰ ਉਸ ਵੇਲੇ ਦੀਆਂ ਸਥਾਨਕ ਬੋਲੀਆਂ ਵਿਚ ਅਪਣੇ ਪਾਵਨ ਮੁਖਾਰਬਿੰਦ ਰਾਹੀਂ ਉਚਾਰਨ ਅਥਵਾ ਪ੍ਰਗਟ ਕੀਤਾ।

ਅਸਲ ਵਿਚ ਇਹ 'ਬਾਣੀ' ਇਲਾਹੀ ਭਾਵਨਾਵਾਂ ਦਾ 'ਪ੍ਰਕਾਸ਼' ਹੈ ਜੋ —

ਬੋਲੀ ਹੀਣ ਹੈ<br>
ਅਬੋਲ ਹੈ<br>
ਅਖੱਰ ਹੀਣ ਹੈ<br>
ਚੁਪ ਪ੍ਰੀਤ ਹੈ<br>
ਪ੍ਰੇਮ ਸਵੈਪਨਾ ਹੈ<br>
ਪ੍ਰਕਾਸ਼ ਸਰੂਪ ਹੈ<br>
ਗਿਆਨ ਸਰੂਪ ਹੈ<br>
ਹੁਕਮ ਸਰੂਪ ਹੈ<br>
ਅੰਮ੍ਰਿਤ ਸਰੂਪ ਹੈ<br>
ਸ਼ਬਦ ਸਰੂਪ ਹੈ<br>
ਨਾਮ ਸਰੂਪ ਹੈ<br>
ਅਨਹਦ ਧੁਨੀ ਹੈ।

ਇਸ ਕਰਕੇ ਇਹ 'ਬਾਣੀ' 'ਦੇਸ਼-ਕਾਲ' ਤੋਂ ਰਹਿਤ ਹੈ ਅਤੇ 'ਅਨਹਦ-ਧੁਨੀ' ਦੁਆਰਾ ਸਾਰੇ ਖੰਡਾਂ-ਬ੍ਰਹਮੰਡਾਂ ਵਿਚ 'ਫੈਲਿਓ ਅਨੁਰਾਗ' ਹੈ, ਅਥਵਾ ਸਰਬੱਗ ਰਵਿ ਰਹੀ ਭਰਪੂਰ ਹੈ — ਤਦੇ ਇਸ ਬਾਣੀ ਨੂੰ 'ਜਗ-ਚਾਨਣ' ਕਿਹਾ ਗਿਆ ਹੈ।

ਗੁਰਬਾਣੀ ਇਸੁ ਜਗ ਮਹਿ ਚਾਨਣੁ<br>
ਕਰਮਿ ਵਸੈ ਮਨਿ ਆਏ ॥ (ਪੰਨਾ - 67)

ਅਸੀਂ ਵਡਭਾਗੇ ਹਾਂ ਕਿ ਇਹੋ ਜਿਹੀ ਅਨੁਭਵੀ 'ਧੁਰ ਕੀ ਬਾਣੀ' ਸਾਡੀ ਆਪਣੀ ਠੁੱਲੀ, ਸਿੱਧੀ-ਸਾਦੀ, ਸਰਲ ਬੋਲੀ ਵਿਚ ਉਚਾਰਨ ਕੀਤੀ ਗਈ, ਅਤੇ ਸਤਿਗੁਰਾਂ ਨੇ ਅਮਿਤ ਬਖਸ਼ਿਸ਼ ਦੁਆਰਾ ਇਸ 'ਬਾਣੀ' ਨੂੰ ਸਦਾ ਲਈ ਸਾਰੇ 'ਜਗ' ਨੂੰ 'ਚਾਨਣ' ਦੇਣ ਲਈ 'ਗੁਰੂ ਗਰੰਥ ਸਾਹਿਬ' ਦੇ ਸਰੂਪ ਵਿਚ 'ਸੰਗ੍ਰਹਿ' ਕੀਤਾ ।

ਇਹ ਅਨਹਦ 'ਬਾਣੀ', ਦੇਸ਼, ਕਾਲ, ਮਜ਼ਹਬ ਯਾ ਧਰਮ ਵਿਚ 'ਸੀਮਿਤ' ਨਹੀਂ ਹੋ

ਸਕਦੀ। ਇਸ 'ਬਾਣੀ' ਦਾ 'ਸਰਬੱਗ' ਤੇ ਅਨੰਤ ਹੋਣ ਦਾ ਇਹ ਸਬੂਤ ਹੈ ਕਿ ਗੁਰੂ ਗਰੰਥ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨਾਂ ਤੋਂ ਇਲਾਵਾ ਅਨੇਕਾਂ ਸਮਕਲੀ ਅਤੇ ਕਈਆਂ ਮੱਤਾਂ, ਦੇਸ਼ਾਂ ਦੇ ਵਖਰੇ-ਵਖਰੇ ਸਮਿਆਂ ਵਿਚ ਹੋ ਗੁਜ਼ਰੇ ਭਗਤਾਂ, ਸੰਤਾਂ, ਮਹਾਂਪੁਰਖਾਂ ਦੀ 'ਬਾਣੀ' ਵੀ ਸ਼ਾਮਲ ਹੈ, ਜਿਹੜੀ ਇਕੋ 'ਆਤਮਿਕ ਮੰਡਲ' ਦੇ 'ਪ੍ਰਕਾਸ਼' ਵਿਚੋਂ ਉਨ੍ਹਾਂ ਭਗਤਾਂ ਦੇ ਹਿਰਦਿਆਂ ਰਾਹੀਂ ਭਿੰਨ-ਭਿੰਨ ਬੋਲੀਆਂ, ਦੇਸ਼ਾਂ ਅਤੇ ਸਮਿਆਂ ਵਿਚ ਪ੍ਰਗਟ ਹੁੰਦੀ ਰਹੀ ਹੈ।

ਜਿਸ ਤਰ੍ਹਾਂ ਇਕੋ 'ਨਾਨਕ ਜੋਤ' ਗੁਰੂ ਸਾਹਿਬਾਂ ਦੇ ਦਸ ਸਰੂਪਾਂ ਵਿਚੋਂ ਪ੍ਰਕਾਸ਼ਤ ਹੁੰਦੀ ਰਹੀ, ਉਸੇ ਤਰ੍ਹਾਂ ਇਹ 'ਅਨਹਦ ਬਾਣੀ' ਵੀ ਸੀਮਿਤ 'ਬੋਲੀ' ਅਤੇ ਸੀਮਿਤ 'ਅੱਖਰਾਂ' ਵਿਚ ਪ੍ਰਕਾਸ਼ਮਾਨ ਹੋਈ ਹੈ, ਜਿਸ ਨੂੰ ਅਸੀਂ 'ਗੁਰੂ ਗਰੰਥ ਸਾਹਿਬ' ਦੇ ਸਰੂਪ ਵਿਚ ਮੰਨਦੇ ਹਾਂ। ਇਸ ਦਾ ਮਤਲਬ ਇਹ ਹੈ ਕਿ 'ਅੱਖਰ' ਜਾਂ 'ਬੋਲੀ' ਦੇ ਰੂਪ ਧਾਰਨ ਨਾਲ ਭੀ, ਇਹ ਬਾਣੀ 'ਅੱਖਰ' ਜਾਂ 'ਬੋਲੀ' ਵਿਚ 'ਸੀਮਿਤ' ਨਹੀਂ ਕੀਤੀ ਜਾ ਸਕਦੀ।

ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣਗਾਹ ॥
ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥
ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ (ਪੰਨਾ - 4)

ਅਖਰ ਸਾਸਤ੍ਰ ਸਿੰਮ੍ਰਿਤ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ੍ਯਾਨਾ ॥
ਦ੍ਰਿਸਟਿਮਾਨ ਅਖਰ ਹੈ ਜੇਤਾ ॥
ਨਾਨਕ ਪਾਰਬ੍ਰਹਮ ਨਿਰਲੇਪਾ ॥ (ਪੰਨਾ - 261)

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥ (ਪੰਨਾ-34●)

ਇਸ ਲਈ ਇਹ ਕਹਿਣਾ ਗਲਤ ਹੈ ਕਿ ਇਹ ਬਾਣੀ ਜੋ ਸਾਨੂੰ ਗੁਰਸਿਖਾਂ ਨੂੰ 'ਵਿਰਸੇ' ਵਿਚ ਮਿਲੀ ਹੈ, ਸਿਰਫ਼ ਸਾਡੀ ਸਿਖਾਂ ਦੀ ਹੀ 'ਮਲਕੀਅਤ' ਹੈ, ਬਲਕਿ ਇਹ ਤਾਂ ਸਾਰੇ ਵਿਸ਼ਵ ਦਾ ਸਾਂਝਾ ਜੁਗੋ-ਜੁਗ 'ਚਾਨਣ-ਮੁਨਾਰਾ' ਹੈ।

ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ (ਪੰਨਾ-647)

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥ (ਪੰਨਾ-747)

ਇਸ ਲਈ ਇਹ 'ਗੁਰਬਾਣੀ' ਸਾਡੀ ਗੁਰਸਿਖਾਂ ਦੀ 'ਵਿਰਾਸਤ' ਹੀ ਨਹੀਂ, ਬਲਕਿ 'ਅਮਾਨਤ' ਭੀ ਹੈ, ਜਿਸ ਦੇ ਅਨੁਭਵੀ ਆਤਮਿਕ 'ਤਤ ਗਿਆਨ' ਦੇ ਪ੍ਰਕਾਸ਼ ਨੂੰ ਸੰਸਾਰ ਦੇ ਕੋਨੇ-ਕੋਨੇ ਤਾਈਂ ਫੈਲਾਉਣਾ ਸਾਡਾ ਪਹਿਲਾ ਤੇ ਮੁਖ 'ਫ਼ਰਜ਼' ਬਣਦਾ ਹੈ।

ਪਰ ਅਤਿਅੰਤ ਦੁਖ ਦੀ ਗੱਲ ਹੈ ਕਿ ਸਤਿਗੁਰਾਂ ਦੀ ਇਸ ਅਮੋਲਿਕ ਆਤਮਿਕ

‘ਖਜ਼ਾਨੇ’ ਦੀ ‘ਵਿਰਾਸਤ’ ਤੋਂ ਅਸੀਂ ਆਪ ਭੀ ਪੂਰਾ-ਪੂਰਾ ਲਾਹਾ ਨਹੀਂ ਲੈ ਸਕੈ।

ਸੰਸਾਰ ਵਿਚ ਇਸ ਬਾਣੀ ਦੇ ਸਾਰਥਕ ‘ਤਤ-ਗਿਆਨ’ ਨੂੰ ਫੈਲਾਉਣਾ ਤਾਂ ਕੀ ਸੀ, ਬਲਕਿ ਗੁਰਬਾਣੀ ਨੂੰ ਸਿਰਫ਼ —

ਪਾਠ-ਪੂਜਾ
ਕਰਮ-ਕਾਂਡ
ਭਾਈਚਾਰਕ ਬਿਉਹਾਰ
ਸਵਾਰਥ ਪੂਰਤੀ
ਮਾਇਆ ਕਮਾਉਣ
ਪਖੰਡ ਦਾ ਓਹਲਾ
ਰਾਗ ਦੇ ਪ੍ਰਗਟਾਵੇ
ਵਾਦ-ਵਿਵਾਦ
ਖੁਸ਼ਕ ਗਿਆਨ
ਵਿਆਖਿਆ ਕਰਨ
ਲੇਖ ਲਿਖਣ
ਕਿਤਾਬਾਂ ਛਪਵਾਉਣ
ਭਲੇ-ਭਲੇਰੇ ਬਣਨ

ਲਈ ਹੀ ਵਰਤਿਆ ਜਾਂਦਾ ਹੈ।

ਦੋ ਜੀਵਾਂ ਦੇ ‘ਖਿਆਲ’ ਅਥਵਾ ‘ਭਾਵਨਾਵਾਂ’ ਜੇ ਇਕੋ —

ਸਤਹ (Wave-length)
ਰੰਗਤ (Colour)
ਤੀਖਣਤਾ (intensity)
ਸ਼ਕਤੀ (Voltage)

ਦੇ ਹੋਣ, ਤਦ ਹੀ ਓਹਨਾਂ ਦੀ ਆਪਸ ਵਿਚ —

ਇਕ ਸੁਰਤਾ
ਅਸਰ
ਪ੍ਰਭਾਵ
ਮੇਲ
ਸੰਗਤ

ਸਾਂਝ

ਲੇਵਾ ਦੇਵੀ

ਲਾਹਾ

ਸਮਾਈ

ਹੋ ਸਕਦੀ ਹੈ।

'ਗੁਰਬਾਣੀ' ਆਤਮਿਕ ਮੰਡਲ ਦੀ 'ਵਸਤੂ' ਹੈ, ਜੋ—

ਅਤਿ ਸੂਖਮ ਇਲਾਹੀ 'ਸਤਹ'
ਆਤਮਿਕ ਪ੍ਰੇਮ ਸਵੈਪਨਾ
ਆਤਮਿਕ ਤੀਖਣਤਾ
ਦਾਮਨਿਕ ਸ਼ਕਤੀ

ਦੀ ਪ੍ਰਤੀਕ ਹੈ।

ਦੂਜੇ ਪਾਸੇ, ਇਸ ਤ੍ਰੈਗੁਣੀ ਮਾਇਕੀ ਮੰਡਲ ਵਿਚ ਰਹਿੰਦਿਆਂ ਅਤੇ ਵਰਤ-ਵਰਤਾਰਾ ਕਰਦਿਆਂ ਹੋਇਆਂ ਸਾਡੇ ਖਿਆਲ, ਵਲਵਲੇ, ਭਾਵਨਾਵਾਂ ਭੀ ਮਾਇਕੀ ਮੰਡਲ ਦੇ ਅਸਰ ਹੇਠ ਅਤਿ ਨੀਵੇਂ ਦਰਜੇ ਅਥਵਾ ਸਤਹ (**Wave-length**)ਦੇ ਹੋ ਗਏ ਹਨ, ਜਿਨ੍ਹਾਂ ਨੂੰ ਅਭਿਆਸ ਕਰਕੇ ਅਸੀਂ ਅਤਿ ਤੀਬਰ ਅਤੇ ਸ਼ਕਤੀਸ਼ਾਲੀ ਬਣਾ ਲਿਆ ਹੈ।

ਇਸ ਲਈ 'ਗੁਰਬਾਣੀ' ਅਤੇ ਸਾਡੇ ਖਿਆਲਾਂ ਅਥਵਾ ਭਾਵਨਾਵਾਂ ਦੀ—

ਸਤਹ (**Wave-length**)
ਰੰਗਤ (**Colour**)
ਤੀਖਣਤਾ (**intensity**)
ਸ਼ਕਤੀ (**Voltage**)

ਵਿਚਕਾਰ ਅਤਿਅੰਤ 'ਪਾੜਾ', ਫ਼ਰਕ, ਫ਼ਾਸਲਾ, ਅੰਤਰ, ਵਿੱਥ ਅਥਵਾ ਦੂਰੀ ਹੈ।

ਇਸੇ ਕਾਰਨ ਨੀਵੀਂ 'ਮਾਇਕੀ ਰੰਗਤ' ਵਾਲੇ ਮਨ ਦੀ, ਗੁਰਬਾਣੀ ਦੀ ਉਚੀ-ਸੁਚੀ 'ਆਤਮਿਕ ਸਤਹ' (**Divine wave-length**) ਤਾਈਂ 'ਪਹੁੰਚ' ਨਹੀਂ ਹੋ ਸਕਦੀ।

ਇਸ ਲਈ ਸਾਡੇ 'ਮਨ ਦੀ' ਗੁਰਬਾਣੀ ਨਾਲ—

ਇਕ ਸੁਰਤਾ

ਅਸਰ

ਮੇਲ

ਸੰਗਤ
ਸਾਂਝ
ਲੇਵਾ-ਦੇਵੀ
ਲਾਹਾ
ਸਮਾਈ

ਨਹੀਂ ਹੁੰਦੀ ।

ਇਹੋ ਵਜਹ ਹੈ ਕਿ ਅਸੀਂ ਇਲਾਹੀ ਬਾਣੀ ਦੇ—

ਭਾਵਕ ਅਰਥ
ਅੰਤ੍ਰੀਵ ਭਾਵ
ਭਾਵਕ ਵਲਵਲੇ
ਆਤਮਿਕ ਉਡਾਰੀਆਂ
ਅਨੁਭਵੀ ਪ੍ਰਕਾਸ਼
ਗੁੱਝੇ ਆਤਮਿਕ ਭੇਦ
ਤਤ ਗਿਆਨ

ਤੋਂ ਵਾਂਝੇ ਰਹਿੰਦੇ ਹਾਂ ਅਤੇ 'ਕਦਰ-ਕੀਮਤ' ਨਹੀਂ ਪਾ ਸਕੇ।

ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥ (ਪੰਨਾ-66)

ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥ (ਪੰਨਾ-67)

ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ ॥
ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥ (ਪੰਨਾ-231)

ਪਾਠ ਪੜੈ ਨਹੀ ਕੀਮਤਿ ਪਾਇ ॥ (ਪੰਨਾ-355)

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥ (ਪੰਨਾ-641)

ਕਿਆ ਪੜੀਐ ਕਿਆ ਗੁਨੀਐ ॥
ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥
ਜਉ ਸਹਜ ਨ ਮਿਲਿਓ ਸੋਈ ॥ (ਪੰਨਾ-655)

ਗਿਆਨੁ ਧਿਆਨੁ ਸਭੁ ਕੋਈ ਰਵੈ ॥

ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥ (ਪੰਨਾ-728)

ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥
ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥ (ਪੰਨਾ-137●)

ਗਿਆਨ ਹੀਣੰ ਅਗਿਆਨ ਪੂਜਾ ॥
ਅੰਧ ਵਰਤਾਵਾ ਭਾਉ ਦੂਜਾ ॥ (ਪੰਨਾ-1412)

ਇਲਾਹੀ ਗੁਰਬਾਣੀ ਲਈ ਸਾਡਾ 'ਆਦਰ-ਭਾਉ' ਅਥਵਾ 'ਕਦਰ-ਕੀਮਤ' ਸਿਰਫ਼—

ਸੋਹਣੇ ਰੁਮਾਲਿਆਂ
ਸੋਹਣੀ ਮੰਜੀ ਸਾਹਿਬ
ਸੋਹਣੀ ਪਾਲਕੀ
ਸੋਹਣੇ ਮੰਦਰ
'ਧੂਪ' - 'ਦੀਪ'
ਸਜਾਵਟ

ਆਦਿ ਤਾਈਂ 'ਸੀਮਿਤ' ਹੈ।

ਪਰ ਇਹ 'ਧੁਰ ਕੀ ਬਾਣੀ'—

ਅਮੋਲ ਹੈ
ਅਪਾਰ ਹੈ
ਅਨਹਦ ਹੈ
ਆਤਮਿਕ ਪ੍ਰਕਾਸ਼ ਹੈ
ਅੰਮ੍ਰਿਤ ਹੈ
ਸ਼ਬਦ ਹੈ
ਨਾਮ ਹੈ।

ਇਸ ਲਈ ਇਸ ਦੀ 'ਕਦਰ-ਕੀਮਤ' ਆਤਮਿਕ ਅਨੁਭਵੀ ਦਰਜੇ ਤੇ ਭੀ ਹੋਣੀ ਚਾਹੀਦੀ ਹੈ, ਜੋ ਅਨੁਭਵੀ ਪ੍ਰਕਾਸ਼ ਦੇ 'ਤਤ-ਗਿਆਨ' ਦੁਆਰਾ ਗੁਰਬਾਣੀ ਨੂੰ—

ਸਮਝਣ
ਬੁਝਣ

ਸੀਝਣ

ਮਾਨਣ

ਨਾਲ ਹੀ ਹੋ ਸਕਦੀ ਹੈ।

ਜਿਸ ਤਰ੍ਹਾਂ ਕਿ ਗੁਰਬਾਣੀ ਵਿਚ ਦਰਸਾਇਆ ਹੈ:—

ਗਗਾ ਗੁਰ ਕੇ ਬਚਨ ਪਛਾਨਾ ॥
ਦੂਜੀ ਬਾਤ ਨਾ ਧਰਈ ਕਾਨਾ ॥
ਰਹੈ ਬਿਹੰਗਮ ਕਤਹਿ ਨ ਜਾਈ ॥
ਅਗਹ ਗਹੈ ਗਹਿ ਗਗਨ ਰਹਾਈ ॥ (ਪੰਨਾ–340)

ਬਾਣੀ ਬੂਝੈ ਸਚਿ ਸਮਾਵੈ ॥ (ਪੰਨਾ–412)

ਹਾਹੈ ਹਰਿ ਕਥਾ ਬੂਝੁ ਤੂੰ ਮੂੜੇ ਤਾ ਸਦਾ ਸੁਖੁ ਹੋਇ ॥ (ਪੰਨਾ–435)

ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥ (ਪੰ.–602)

ਬੂਝਹੁ ਹਰਿ ਜਨ ਸਤਿਗੁਰ ਬਾਣੀ ॥ (ਪੰਨਾ–1025)

ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥ (ਪੰਨਾ–1153)

ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵਲਾਏ ॥ (ਪੰਨਾ–1155)

ਇਸ ਤੋਂ ਸਪਸ਼ਟ ਹੈ ਕਿ ਇਲਾਹੀ ਬਾਣੀ ਨੂੰ ਸਮਝਣ ਲਈ ਨਿਰਾ–ਪੁਰਾ ਦਿਮਾਗੀ ਗਿਆਨ, ਮਨ ਦੀਆਂ ਉਕਤੀਆਂ–ਜੁਗਤੀਆਂ ਅਤੇ ਫ਼ਿਲੌਸਫ਼ੀਆਂ ਆਦਿ ਹੀ 'ਕਾਫੀ' ਨਹੀਂ—ਬਲਕਿ ਇਸ 'ਧੁਰ ਕੀ ਬਾਣੀ' ਦੇ ਗੁੱਝੇ–'ਸਾਰ–ਤਤ–ਗਿਆਨ' ਨੂੰ—

ਸਮਝਣ

ਬੁਝਣ

ਜਾਨਣ

ਪਹਿਚਾਨਣ

ਮਾਨਣ

ਲਈ ਆਤਮਿਕ ਪ੍ਰਕਾਸ਼ ਦੇ 'ਅਨੁਭਵੀ ਗਿਆਨ' ਦੀ ਲੋੜ ਹੈ।

ਇਸੇ ਕਾਰਨ ਇਸ ਉਚੀ–ਸੁਚੀ 'ਬ੍ਰਹਮ ਬਾਣੀ' ਨੂੰ ਕੋਈ ਵਿਰਲੇ ਗੁਰਮੁਖ ਹੀ ਅਨੁਭਵ ਦੁਆਰਾ ਜਾਣ–ਪਛਾਣ, ਬੁੱਝ ਅਤੇ ਵਿਚਾਰ ਸਕਦੇ ਹਨ।

ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥
ਗੁਰਪਰਸਾਦਿ ਕਿਨੈ ਵਿਰਲੈ ਜਾਣੀ ॥ (ਪੰਨਾ - 1●3)

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥
ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥ (ਪੰਨਾ–113)

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥ (ਪੰਨਾ–935)

ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥ (ਪੰਨਾ–945)

ਸਚਾ ਸਬਦੁ ਸਚੀ ਹੈ ਬਾਣੀ ॥
ਗੁਰਮੁਖਿ ਵਿਰਲੈ ਕਿਨੈ ਪਛਾਣੀ ॥ (ਪੰਨਾ–1●44)

ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥ (ਪੰਨਾ–1277)

ਸੂਰਜ ਦੀ ਤਰ੍ਹਾਂ 'ਇਲਾਹੀ ਮੰਡਲ' ਵਿਚੋਂ ਭੀ 'ਇਲਾਹੀ ਰੌਂ' ਅਥਵਾ—

ਸਬਦ
ਨਾਮ
ਬਾਣੀ
ਧੁਨੀ
ਨਾਦ
ਰੁਣਝੁਣ
ਆਤਮਿਕ ਪ੍ਰਕਾਸ਼

ਆਦਿ ਸਦੀਵੀ 'ਰਵਿ–ਰਹੇ–ਭਰਪੂਰ' ਹਨ।

ਇਸ 'ਇਲਾਹੀ ਰੌਂ' ਅਥਵਾ 'ਸਬਦ' ਦੀ 'ਧੁਨੀ' ਨੂੰ ਹੀ 'ਧੁਰ ਕੀ ਬਾਣੀ' ਕਿਹਾ ਗਿਆ ਹੈ।

ਧੁਰ ਕੀ ਬਾਣੀ ਆਈ ॥
ਤਿਨਿ ਸਗਲੀ ਚਿੰਤ ਮਿਟਾਈ ॥ (ਪੰਨਾ–628)

ਗੁਰੂ ਨਾਨਕ ਸਾਹਿਬ ਨੂੰ ਜਦ 'ਇਲਾਹੀ ਰੌਂ' ਆਉਂਦੀ ਸੀ ਤਾਂ ਉਹ ਕਹਿੰਦੇ ਸਨ, 'ਮਰਦਾਨਿਆ ਰਬਾਬ ਵਜਾ, ਬਾਣੀ ਆਈ ਹੈ।'

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥ (ਪੰਨਾ–3●8)

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ (ਪੰਨਾ-566)

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨ ਵੇ ਲਾਲੋ ॥ (ਪੰਨਾ-722)

ਦਾਸਨਿ ਦਾਸੁ ਕਹੈ ਜਨੁ ਨਾਨਕੁ
ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥ (ਪੰਨਾ-734)

ਹਉ ਆਪਹੁ ਬੋਲਿ ਨਾ ਜਾਣਦਾ
ਮੈ ਕਹਿਆ ਸਭੁ ਹੁਕਮਾਉ ਜੀਉ ॥ (ਪੰਨਾ-763)

ਨਾਨਕ ਬੋਲੈ ਤਿਸ ਕਾ ਬੋਲਾਇਆ ॥ (ਪੰਨਾ-1271)

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥ (ਪੰਨਾ-1279)

ਜੋ ਨਿਜ ਪ੍ਰਭ ਮੋ ਸੋ ਕਹਾ
ਸੋ ਕਹਿਹੋ ਜਗ ਮਾਹਿ ॥ (ਪਾ: 1●)

ਇਲਾਹੀ ਮੰਡਲ ਦਾ 'ਪ੍ਰਕਾਸ਼' ਅਮਿਤ ਅਤੇ 'ਅਨਹਦ' ਹੈ, ਇਸ ਲਈ 'ਬਾਣੀ' ਵੀ 'ਅਨਹਦ' ਹੈ।

ਅਨਹਦ ਬਾਣੀ ਸਬਦੁ ਵਜਾਏ ॥ (ਪੰਨਾ-231)

ਅਨਹਦ ਬਾਣੀ ਨਾਦੁ ਵਜਾਇਆ ॥ (ਪੰਨਾ-375)

ਅਨਹਦ ਬਾਣੀ ਗੁਰਮੁਖਿ ਵਖਾਣੀ
ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥ (ਪੰਨਾ-781)

ਇਹ ਇਲਾਹੀ 'ਪ੍ਰਕਾਸ਼' ਨਾ ਬਦਲਦਾ ਹੈ ਅਤੇ ਨਾ ਨਾਸ ਹੋਣ ਵਾਲਾ ਹੈ। ਇਸ ਲਈ ਬਾਣੀ ਵੀ ਅਬਿਨਾਸੀ ਅਤੇ 'ਸਚ' ਹੈ।

ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥ (ਪੰਨਾ-3●4)

ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥ (ਪੰਨਾ-514)

ਹਰਿ ਜੀਉ ਸਦਾ ਸਚੁ ਹੈ ਸਚੀ ਗੁਰਬਾਣੀ ॥ (ਪੰਨਾ-515)

ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀਂ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥ (ਪੰਨਾ-679)

ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ ॥ (ਪੰਨਾ-954)

ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ
ਇਕ ਸਾਧ ਬਚਨ ਅਟਲਾਧਾ ॥ (ਪੰਨਾ-1204)

ਇਹ ਬ੍ਰਹਮ ਵਿਚੋਂ ਉਪਜੀ ਹੈ ਇਸ ਲਈ ਇਹ 'ਬ੍ਰਹਮ-ਬਾਣੀ' ਹੈ।

ਗੁਰਮੁਖਿ ਬਾਣੀ ਬ੍ਰਹਮ ਹੈ ਸਬਦਿ ਮਿਲਾਵਾ ਹੋਇ ॥ (ਪੰਨਾ-39)

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥ (ਪੰਨਾ-335)

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡ ਅਵਰੁ ਨ ਕੋਇ ॥ (ਪੰਨਾ-515)

ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥ (ਪੰਨਾ-629)

ਨਾਨਕ ਬੋਲੈ ਬ੍ਰਹਮ ਬੀਚਾਰੁ ॥ (ਪੰਨਾ-1138)

ਇਹ, ਮਾਇਆ ਦੀ ਮੈਲ-ਰਹਿਤ 'ਨਿਰਮਲ ਪ੍ਰਕਾਸ਼' ਹੈ, ਇਸ ਲਈ ਇਹ ਬਾਣੀ ਭੀ 'ਨਿਰਮਲ ਬਾਣੀ' ਹੈ।

ਨਿਰਮਲ ਸਬਦੁ ਨਿਰਮਲ ਹੈ ਬਾਣੀ ॥ (ਪੰਨਾ-121)

ਨਿਰਮਲ ਬਾਣੀ ਸਬਦਿ ਵਖਾਣਹਿ ॥ (ਪੰਨਾ-115)

ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ
ਨਿਰਮਲ ਬਾਣੀ ਮੰਨਿ ਵਸਾਵਣਿਆ ॥ (ਪੰਨਾ-121)

ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥ (ਪੰਨਾ-279)

ਨਿਰਮਲ ਬਾਣੀ ਨਿਜ ਘਰ ਵਾਸਾ ॥ (ਪੰਨਾ-362)

ਨਿਰਮਲ ਬਾਣੀ ਨਾਦੁ ਵਜਾਵੈ ॥ (ਪੰਨਾ-411)

ਹਰਿ ਨਿਰਮਲ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥ (ਪੰਨਾ-1052)

ਇਹ 'ਇਲਾਹੀ ਪ੍ਰਕਾਸ਼' ਜੁਗਾਂ-ਜੁਗਾਂਤਰਾਂ ਤੋਂ ਪ੍ਰਕਾਸ਼ਤ ਹੋ ਰਿਹਾ ਹੈ, ਇਸ ਲਈ 'ਬਾਣੀ' ਭੀ 'ਜੁਗੋ-ਜੁਗ ਬਾਣੀ' ਹੈ।

ਜੁਗਿ ਜੁਗਿ ਬਾਣੀ ਸਬਦਿ ਪਛਾਣੀ
ਨਾਉ ਮੀਠਾ ਮਨਹਿ ਪਿਆਰਾ ॥ (ਪੰਨਾ-602)

ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ (ਪੰਨਾ-665)

ਤਿਸੁ ਜਨ ਕੀ ਹੈ ਸਾਚੀ ਬਾਣੀ ॥ ਗੁਰ ਕੈ ਸਬਦਿ ਜਗ ਮਾਹਿ ਸਮਾਣੀ॥
ਚਹੁ ਜੁਗ ਪਸਰੀ ਸਾਚੀ ਸੋਇ ॥ (ਪੰਨਾ-1174)

ਇਹ ਤ੍ਰੈ-ਗੁਣਾਂ ਤੋਂ ਪਰੇ, ਅਗੋਚਰ ਅਤੇ ਇਲਾਹੀ ਮੰਡਲ ਦਾ 'ਤੱਤ' ਹੈ, ਇਸ ਲਈ ਇਹ 'ਗੁਪਤੀ ਬਾਣੀ' ਹੈ।

ਅਦ੍ਰਿਸਟੁ ਅਗੋਚਰ ਗੁਰਬਚਨਿ ਧਿਆਇਆ ॥
ਪਵਿਤ੍ਰ ਪਰਮਪਦ ਪਾਇਆ ॥ (ਪੰਨਾ-442)

ਗੁਪਤੀ ਬਾਣੀ ਪਰਗਟੁ ਹੋਇ ॥
ਨਾਨਕ ਪਰਖਿ ਲਏ ਸਚੁ ਸੋਇ ॥ (ਪੰਨਾ-944)

ਇਹ 'ਇਲਾਹੀ ਪ੍ਰਕਾਸ਼ ਮੰਡਲ' ਵਿਸਮਾਦੀ ਹੈ, ਇਸ ਲਈ ਬਾਣੀ ਵੀ 'ਵਿਸਮਾਦੀ' ਅਤੇ 'ਵਾਹੁ ਵਾਹੁ' ਹੈ।

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ (ਪੰਨਾ-754)

ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥ (ਪੰਨਾ-1277)

ਵਿਸਮਾਦੁ ਨਾਦ ਵਿਸਮਾਦੁ ਵੇਦ ॥ (ਪੰਨਾ-463)

ਬਾਣੀ ਵਿਚ ਮਾਇਆ ਦੇ ਤ੍ਰੈ-ਗੁਣਾਂ ਦੇ ਹਨੇਰੇ ਅਤੇ 'ਭਰਮ' ਨੂੰ ਦੂਰ ਕਰਨ ਦੀ ਸਮਰੱਥਾ ਹੈ। ਇਸ ਲਈ ਇਹ ਬਾਣੀ 'ਗੁਰੂ' ਰੂਪ ਹੈ।

ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥ (ਪੰਨਾ-177)

ਗੁਰ ਕੈ ਬਾਣਿ ਬਜਰ ਕਲ ਛੇਦੀ
ਪ੍ਰਗਟਿਆ ਪਦੁ ਪਰਗਾਸਾ ॥ (ਪੰਨਾ-332)

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ (ਪੰਨਾ-982)

ਸਤਿਗੁਰ ਬਚਨ ਬਚਨ ਹੈ ਸਤਿਗੁਰ
ਪਾਧਰੁ ਮੁਕਤਿ ਜਨਾਵੈਗੋ ॥ (ਪੰਨਾ-131●)

ਜਿਸ ਤਰ੍ਹਾਂ ਧੁਪ ਵਿਚੋਂ—ਗਰਮੀ, ਰੌਸ਼ਨੀ, ਸ਼ਕਤੀ ਅਤੇ ਜੀਵਨ ਰੌਂ 'ਨਿਖੇੜੀ' ਨਹੀਂ ਜਾ ਸਕਦੀ, ਉਸੇ ਤਰ੍ਹਾਂ ਇਲਾਹੀ 'ਪ੍ਰਕਾਸ਼' ਵਿਚ—

ਬਾਣੀ
ਸ਼ਬਦ

ਨਾਮ

ਅੰਮ੍ਰਿਤ

ਹੁਕਮ

ਹਰਿ ਰਸ

ਸ਼ਕਤੀ

ਰਾਗ

ਨਾਦ

ਧੁਨੀ

ਪ੍ਰੇਮ

ਆਦਿ, ਇਸ ਤਰ੍ਹਾਂ ਤਾਣੇ-ਪੇਟੇ, ਓਤ-ਪੋਤ, ਮਿਲੇ-ਜੁਲੇ ਅਤੇ ਸਮਾਏ ਹੋਏ ਹਨ, ਕਿ ਇਹਨਾਂ ਨੂੰ ਨਿਖੇੜਿਆ ਨਹੀਂ ਜਾ ਸਕਦਾ।

ਇਹ ਇਲਾਹੀ 'ਪ੍ਰਿਮ-ਖੇਲ', 'ਗੁਰ ਪ੍ਰਸਾਦਿ' ਦੀ 'ਦਾਤ' ਹੈ, ਜਿਸ ਨੂੰ 'ਗੁਰ ਪ੍ਰਸਾਦਿ' ਦੁਆਰਾ ਬਖਸ਼ੇ ਹੋਏ ਗੁਰਮੁਖ ਪਿਆਰੇ ਹੀ ਮਾਣ ਸਕਦੇ ਹਨ।

ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥
ਗੁਰਪਰਸਾਦਿ ਕਿਨੈ ਵਿਰਲੈ ਜਾਣੀ ॥ (ਪੰਨਾ-103)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥
ਸਤਿਗੁਰਿ ਸੇਵਿਐ ਰਿਦੈ ਸਮਾਣੀ ॥ (ਪੰਨਾ-119)

ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰਕਿਰਪਾ ਤੇ ਹੋਇ ॥ (ਪੰਨਾ-638)

ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥ (ਪੰਨਾ-747)

ਅੰਮ੍ਰਿਤ ਬਚਨ ਰਿਦੈ ਉਰਿਧਾਰੀ ਤਉ ਕਿਰਪਾ ਤੇ ਸੰਗੁ ਪਾਈ ॥ (ਪੰਨਾ-749)

ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ
ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥ (ਪੰਨਾ-961)

ਨਿਰਮਲ ਬਾਣੀ ਕੋ ਮੰਨਿ ਵਸਾਏ ॥
ਗੁਰ ਪਰਸਾਦੀ ਸਹਸਾ ਜਾਏ ॥ (ਪੰਨਾ-1062)

ਇਸੇ ਇਲਾਹੀ 'ਪ੍ਰਕਾਸ਼-ਮਈ' ਮੰਡਲ ਨੂੰ ਗੁਰਬਾਣੀ ਵਿਚ—

ਸਚਖੰਡ

ਸਹਜ ਘਰ
ਬੈਕੁੰਠ ਨਗਰ
ਬੇਗਮ ਪੁਰਾ
ਸੰਤ ਮੰਡਲ
ਸਚ ਘਰ
ਅਨਭਉ ਨਗਰ
ਅਬਿਚਲ ਨਗਰ
ਹਰਿ ਕਾ ਧਾਮ
ਹਰਿ ਦਰ
ਆਪਨੜਾ ਘਰ

ਕਿਹਾ ਗਿਆ ਹੈ, ਜਿਥੇ ਸਦੀਵੀ —

ਸਤਿਸੰਗਿ
ਹਰਿਗੁਣ ਗਾਇਣ
ਨਿਰਬਾਣ ਕੀਰਤਨ
ਅਤੁੱਟ ਸਿਮਰਨ

ਹੁੰਦਾ ਰਹਿੰਦਾ ਹੈ, ਦੁਨਿਆਵੀ ਮਾਇਕੀ ਲੋਕਾਂ ਦੀ ਇਥੇ ਪਹੁੰਚ ਨਹੀਂ।

ਅਸੀਂ ਸਿਰਫ਼ 'ਅੱਖਰੀ ਬਾਣੀ' ਦੁਆਰਾ ਉਸ ਇਲਾਹੀ ਮੰਡਲ ਦੀ ਪ੍ਰਕਾਸ਼ਮਈ ਖੇਡ ਦੀ ਬਾਬਤ, ਆਪਣੀ ਸੀਮਿਤ ਬੁੱਧੀ ਨਾਲ ਕਲਪਨਾ ਕਰਦੇ ਹਾਂ, ਜੋ ਨਿਰਸੰਦੇਹ ਅਧੂਰੀ, ਮਿਥਿਆ ਅਥਵਾ ਗਲਤ ਹੋ ਸਕਦੀ ਹੈ।

ਸੁਣਿ ਵਡਾ ਆਖੈ ਸਭੁ ਕੋਇ ॥
ਕੇਵਡੁ ਵਡਾ ਡੀਠਾ ਹੋਇ ॥ (ਪੰਨਾ–9)

ਸੁਣਿ ਸੁਣਿ ਆਖੈ ਕੇਤੀ ਬਾਣੀ ॥
ਸੁਣਿ ਕਹੀਐ ਕੋ ਅੰਤੁ ਨ ਜਾਣੀ ॥ (ਪੰਨਾ–1032)

ਬੋਲਿ ਅਬੋਲੁ ਨ ਬੋਲੀਐ
ਸੁਣਿ ਸੁਣਿ ਆਖਣੁ ਆਖਿ ਸੁਣਾਇਆ । (ਵਾ.ਭਾ.ਗੁ:16(11)

ਗੁਰੂ ਨਾਨਕ ਸਾਹਿਬ ਆਪ 'ਜੋਤ ਸਰੂਪ' ਸਨ, 'ਸ਼ਬਦ ਸਰੂਪ' ਸਨ, ਪਰ ਸਾਡੇ ਕਲਜੁਗੀ ਜੀਵਾਂ ਤੇ ਤਰਸ ਕਰਕੇ, ਤਰੁੱਠ ਕੇ, ਉਨ੍ਹਾਂ ਪੰਜ ਭੂਤਕ ਸਰੀਰ ਧਾਰਿਆ । ਇਸ ਲਈ

ਕਿ ਸਾਨੂੰ ਇਨ੍ਹਾਂ ਅੱਖਾਂ ਨਾਲ 'ਦਰਸ਼ਨ' ਕਰਕੇ, ਇਨ੍ਹਾਂ ਕੰਨਾਂ ਨਾਲ ਉਨ੍ਹਾਂ ਦੇ ਮੁਖਾਰਬਿੰਦ ਤੋਂ 'ਬਚਨ-ਬਾਣੀ' ਸੁਣ ਕੇ ਸ਼ਰਧਾ ਉਪਜੇ, ਅਤੇ ਉਨ੍ਹਾਂ ਦੀ ਆਤਮਿਕ ਅਗਵਾਈ ਦੀ ਰੌਸ਼ਨੀ ਵਿਚ ਆਪਣੇ ਜੀਵਨ ਨੂੰ ਢਾਲ ਕੇ 'ਬ੍ਰਹਮ ਮੰਡਲ' ਵਿਚ ਪੁਜਣ ਲਈ 'ਸਤਿਸੰਗ' ਦੁਆਰਾ ਉਦਮ ਕਰ ਸਕੀਏ।

ਜਨੁ ਨਾਨਕ ਬੋਲੈ ਅੰਮ੍ਰਿਤ ਬਾਣੀ ॥
ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ
ਗੁਰੂ ਸਤਿਗੁਰੁ ਪਰਉਪਕਾਰੀਆ ਜੀਉ ॥ (ਪੰਨਾ-96)

ਹੁਣ ਗੁਰੂ ਜੀ ਦਾ ਪੰਜ ਭੂਤਕ ਸਰੀਰ ਤਾਂ ਨਹੀਂ, ਪਰ ਉਨ੍ਹਾਂ ਨੇ ਆਪਣਾ ਆਤਮਿਕ—

'ਪ੍ਰਕਾਸ਼'
'ਗਿਆਨ'
'ਦੀਖਿਆ'
'ਹੁਕਮ'
'ਉਪਦੇਸ'
'ਵਿਚਾਰ'
'ਆਦੇਸ਼'
'ਬਚਨ'
'ਖਜ਼ਾਨਾ'

ਗੁਰਬਾਣੀ ਦੇ ਰੂਪ ਵਿਚ ਸਾਡੀ ਅਗਵਾਈ ਲਈ ਬਖਸ਼ਿਆ ਹੈ। ਇਸ ਬਿਨਾਂ ਸਾਡੇ ਕੋਲ ਕੋਈ ਸੱਚੀ-ਸੁੱਚੀ ਅਤੇ ਸਹੀ ਅਗਵਾਈ ਨਹੀਂ ਹੈ। ਇਸ ਲਈ ਅਸੀਂ 'ਬਾਣੀ ਰੂਪ' ਗੁਰੂ ਦੇ ਚਰਨਾਂ ਵਿਚ ਬੈਠ ਕੇ ਗੁਰਬਾਣੀ ਦੀ ਅਗਵਾਈ ਅਤੇ ਰੌਸ਼ਨੀ ਵਿਚ, ਜੀਵਨ ਨੂੰ ਸੇਧ ਦੇਣੀ ਹੈ।

ਗੁਰੂ ਕਾ ਬਚਨੁ ਬਸੈ ਜੀਅ ਨਾਲੇ ॥.....

ਨਿਰਧਨ ਕਉ ਧਨੁ ਅੰਧੁਲੇ ਕਉ ਟਿਕ
　　ਮਾਤ ਦੂਧੁ ਜੈਸੇ ਬਾਲੇ ॥ (ਪੰਨਾ-679)

ਮੈ ਗੁਰਬਾਣੀ ਆਧਾਰ ਹੈ ਗੁਰਬਾਣੀ ਲਾਗਿ ਰਹਾਉ ॥ (ਪੰਨਾ-759)

ਸਾਚੀ ਬਾਣੀ ਅਨਦਿਨੁ ਗਾਵਹਿ
　　ਨਿਰਧਨ ਕਾ ਨਾਮੁ ਵੇਸਾਹਾ ਹੇ ॥ (ਪੰਨਾ-1●56)

ਪੂਰੇ ਗੁਰ ਕੀ ਪੂਰੀ ਬਾਣੀ ॥
ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥ (ਪੰਨਾ-1●74)

ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥
ਐਥੈ ਓਥੈ ਏਹੁ ਅਧਾਰੁ ॥ (ਪੰਨਾ-1335)

ਗੁਰਬਾਣੀ ਦੀ 'ਛੋਹ' ਤਦ ਹੀ ਪ੍ਰਾਪਤ ਹੋ ਸਕਦੀ ਹੈ ਜੇਕਰ ਅਸੀਂ ਗੁਰਬਾਣੀ ਦੇ ਅਰਥਾਂ ਵਲ ਧਿਆਨ ਦੇਈਏ, ਨਹੀਂ ਤਾਂ ਅਸੀਂ ਗੁਰਬਾਣੀ ਦੀ 'ਪਾਰਸ ਕਲਾ' ਨਾਲ ਨਹੀਂ ਛੋਂਹਦੇ ਅਤੇ ਸਾਡੇ ਮਨ ਉਤੇ ਗੁਰਬਾਣੀ ਦਾ ਬਹੁਤ ਥੋੜਾ ਜਾਂ ਉਕਾ ਹੀ ਅਸਰ ਨਹੀਂ ਹੁੰਦਾ। ਇਹੋ ਕਾਰਨ ਹੈ ਕਿ ਇਸ ਜੁਗ ਵਿਚ ਅਣਗਿਣਤ—

ਗੁਰਦੁਆਰਿਆਂ
ਸਤਸੰਗ ਸਮਾਗਮਾਂ
ਕੀਰਤਨ ਅਖਾੜਿਆਂ
ਕਥਾ-ਵਖਿਆਨ
ਧਰਮ-ਪ੍ਰਚਾਰ
ਗੁਰਮਤਿ ਰਸਾਲਿਆਂ
ਪਾਠ
ਪੂਜਾ
ਜਪ
ਤਪ
ਕਰਮ-ਕ੍ਰਿਆ

ਦੇ ਬਾਵਜੂਦ ਅਸੀਂ ਗੁਰਬਾਣੀ ਦੇ ਅੰਤ੍ਰੀਵ ਆਤਮਿਕ ਆਸ਼ੇ ਤੋਂ ਦੁਰੇਡੇ ਅਤੇ ਬੇਮੁਖ ਹੋ ਰਹੇ ਹਾਂ।

ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥ (ਪੰਨਾ-68)

ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥
ਲੋਹਾ ਕੰਚਨ ਹਿਰਨ ਹੋਇ ਕੈਸੇ
ਜਉ ਪਾਰਸਹਿ ਨ ਪਰਸੈ ॥ (ਪੰਨਾ-973)

'ਗਲ' ਨਿਰੋਲ 'ਧਿਆਨ' ਦੀ ਹੈ। ਧਿਆਨ ਬਿਨਾਂ ਸਾਡਾ ਮਨ ਗੁਰਬਾਣੀ ਨਾਲ ਨਹੀਂ ਛੋਂਹਦਾ, ਅਤੇ ਇਸ 'ਛੋਹ' ਬਿਨਾਂ, ਮਨ ਉਤੇ ਗੁਰਬਾਣੀ ਦੀ ਪਾਰਸ-ਕਲਾ ਨਹੀਂ ਵਰਤਦੀ। ਇਹੀ ਕਾਰਨ ਹੈ ਜੋ ਸਾਰੀ ਉਮਰ ਅਨੇਕਾਂ ਪਾਠ ਕਰਦਿਆਂ-ਸੁਣਦਿਆਂ ਹੋਇਆਂ ਭੀ ਸਾਡੀ ਮਾਨਸਿਕ ਅਤੇ ਆਤਮਿਕ ਹਾਲਤ ਨਹੀਂ ਬਦਲਦੀ, ਉਚੇਰੀ ਨਹੀਂ ਉਠਦੀ ਅਤੇ ਅਸੀਂ 'ਆਤਮਿਕ ਜੀਵਨ' ਤੋਂ ਵਾਂਝੇ ਰਹਿੰਦੇ ਹਾਂ।

ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ॥ (ਪੰਨਾ-565)

ਮਨੂਆ ਡੋਲੇ ਦਹਦਿਸ ਧਾਵੈ ਬਿਨੁ ਰਤ ਆਤਮ ਗਿਆਨ ॥ (ਪੰਨਾ-1●13)

ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ
ਦਹ ਦਹ ਦਿਸਿ ਚਲਿ ਚਲਿ ਹਾਢੇ ॥ (ਪੰਨਾ-171)

ਗੁਰਬਾਣੀ ਨੂੰ—

ਪੜ੍ਹਨ
ਸੁਣਨ
ਕੀਰਤਨ ਕਰਨ
ਮੰਨਣ
ਕਮਾਉਣ

ਦੁਆਰਾ ਮਨ ਨੂੰ 'ਨਾਮ ਰੰਗਣ' ਵਿਚ ਰੰਗੀਦਾ ਹੈ।

ਗਾਵੀਐ ਸੁਣੀਐ ਮਨਿ ਰਖੀਐ ਭਾਉ ॥

ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ (ਪੰਨਾ–2)

ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥ (ਪੰਨਾ–4)

ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥ (ਪੰਨਾ–27)

ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ
ਤਿਨ ਚੜੀ ਚਵਗਣਿ ਵੰਨੇ ॥ (ਪੰਨਾ–314)

ਭਗਤਿ ਭੰਡਾਰ ਗੁਰਬਾਣੀ ਲਾਲ ॥
ਗਾਵਤ ਸੁਨਤ ਕਮਾਵਤ ਨਿਹਾਲ ॥ (ਪੰਨਾ–376)

ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥ (ਪੰਨਾ–669)

ਗੁਰਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ ॥ (ਪੰਨਾ–982)

ਗੁਰਬਾਣੀ ਦੀ 'ਪਰਸ ਕਲਾ' ਨੂੰ ਛੋਹਣ ਤੇ ਅਵੱਸ਼ ਹੀ ਸਾਡੇ ਮਨ ਉਤੇ 'ਆਤਮ–ਕਲਾ' ਵਰਤਣੀ ਸ਼ੁਰੂ ਹੋ ਜਾਵੇਗੀ । ਸਾਡਾ 'ਮਾਨਸਿਕ' ਅਤੇ 'ਆਤਮਿਕ ਜੀਵਨ' ਬਦਲੇਗਾ। ਕਿਸੇ ਸੁਭਾਗੇ ਸਮੇਂ ਸਾਡੇ ਅੰਦਰ ਭੀ 'ਨਾਮ' ਦਾ ਪ੍ਰਕਾਸ਼ ਹੋ ਸਕਦਾ ਹੈ।

ਹਮਾਰੀ ਪਿਆਰੀ ਅੰਮ੍ਰਿਤ ਧਾਰੀ ॥
ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥
ਦਰਸਨ ਪਰਸਨ ਸਰਸਨ ਹਰਸਨ ॥
ਰੰਗ ਰੰਗੀ ਕਰਤਾਰੀ ਰੇ ॥ (ਪੰਨਾ–4●4)

ਇਹ ਬਾਣੀ ਜੋ ਜੀਅਹੁ ਜਾਣੈ
ਤਿਸੁ ਅੰਤਰਿ ਰਵੈ ਹਰਿਨਾਮਾ ॥ (ਪੰਨਾ–797)

ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥

ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥ (ਪੰਨਾ-1032)

ਸਾਡਾ ਧਿਆਨ ਪਹਿਲਾਂ-ਪਹਿਲ ਬਾਣੀ ਦੇ ਅਖਰੀ ਅਰਥਾਂ ਵਲ ਹੋਵੇਗਾ ਅਤੇ ਫਿਰ ਸਹਿਜੇ-ਸਹਿਜੇ ਬਾਣੀ ਦੇ 'ਭਾਵ ਅਰਥਾਂ' ਤੋਂ 'ਅੰਤਰੀਵ ਭਾਵ' ਵਲ ਮੋੜ ਖਾਂਦਾ ਹੋਇਆ 'ਬਾਣੀ' ਵਿਚ ਹੀ ਲੀਨ ਹੁੰਦਾ ਜਾਵੇਗਾ।

ਕਿਉਂਕਿ ਇਸ 'ਧੁਰ ਕੀ ਬਾਣੀ' ਵਿਚ ਇਲਾਹੀ 'ਰਸ', ਇਲਾਹੀ 'ਰੰਗ', ਇਲਾਹੀ ਪਿਆਰ, ਇਲਾਹੀ ਉਮਾਹ ਅਤੇ ਵਿਸਮਾਦੀ ਅਵਸਥਾ ਭਰਪੂਰ ਹੈ, ਇਸ ਲਈ ਜਿਸ ਗੁਰਮੁਖ ਨੇ ਇਸ ਇਲਾਹੀ ਬਾਣੀ ਨੂੰ 'ਪਰਸਿਆ' ਹੈ ਅਤੇ 'ਜੀਅਹੁ ਜਾਣਿਆ' ਹੈ ਉਸ ਦੇ ਜੀਵਨ ਵਿਚ ਸਾਰੇ ਇਲਾਹੀ ਗੁਣ —

ਰੰਗ
ਰਸ
ਪ੍ਰੇਮ
ਉਮਾਹ
ਉਤਸ਼ਾਹ
ਚਾਉ
ਸਤ
ਸੰਤੋਖ
ਦਇਆ
ਖਿਮਾ
ਧੀਰਜ
ਨਿਰਮਲਤਾ
ਸ਼ਰਧਾ-ਭਾਵਨੀ
ਨਿਮਰਤਾ
ਮੈਤ੍ਰੀ-ਭਾਵ
ਸੇਵਾ-ਭਾਵ
ਆਪਾ ਵਾਰਨਾ
ਪਰਉਪਕਾਰ

ਆਦਿ, ਸਹਿਜੇ ਹੀ ਪ੍ਰਗਟ ਹੁੰਦੇ ਹਨ।

ਇਸ ਤਰ੍ਹਾਂ ਗੁਰਮੁਖਾਂ ਦੇ ਅੰਤ੍ਰ-ਆਤਮੇ 'ਨਾਮ ਦਾ ਪ੍ਰਕਾਸ਼' ਰਵਿ ਰਹਿਆ ਭਰਪੂਰ ਹੋ ਜਾਂਦਾ ਹੈ ਅਥਵਾ 'ਅੰਤਰਿ ਰਵੈ ਹਰਿਨਾਮਾ' ਹੋ ਕੇ ਉਨ੍ਹਾਂ ਦਾ 'ਆਪਾ', ਇਲਾਹੀ ਰਸ, ਸੁਆਦ, ਪਿਆਰ ਵਿਚ ਡੁਲ੍ਹ ਡੁਲ੍ਹ ਪੈਂਦਾ ਹੈ।

ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤ ਬਰਸੀ ॥...
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥ (ਪੰਨਾ-273)

ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥ (ਪੰਨਾ-1363)

'ਸਾਧ ਸੰਗਤ' ਅਥਵਾ ਬਖਸ਼ੇ ਹੋਏ ਗੁਰਮੁਖ-ਪਿਆਰਿਆਂ ਦੇ 'ਮੇਲ' ਅਤੇ 'ਸੰਗਤ' ਵਿਚ ਧਿਆਨ ਨਾਲ ਬਾਣੀ ਦਾ ਪਾਠ ਕਰਦਿਆਂ ਸਾਡੇ ਮਨ ਦੀ ਮੈਲ ਸਹਿਜੇ-ਸਹਿਜੇ ਕੱਟੀ ਜਾਣੀ ਸ਼ੁਰੂ ਹੋ ਜਾਂਦੀ ਹੈ। ਸਾਡਾ 'ਮਨ' ਹਲਕਾ ਹੋ ਕੇ, ਮਾਇਕੀ ਮੰਡਲ ਵਿਚੋਂ 'ਗੁਬਾਰੇ' ਵਾਂਗ ਉਤਾਂਹ ਆਤਮਿਕ ਮੰਡਲ ਵਿਚ ਉਡਾਰੀਆਂ ਲਾਉਂਦਾ ਹੋਇਆ, ਆਤਮਿਕ ਪ੍ਰਕਾਸ਼ ਮੰਡਲ ਵਿਚ 'ਹੁਲਾਰੇ' ਲੈਂਦਾ ਹੋਇਆ, ਕਿਸੇ ਅਕਹਿ ਇਲਾਹੀ 'ਰਹਿਸ-ਮਈ ਪ੍ਰਕਾਸ਼' ਦੀਆਂ 'ਲਿਸ਼ਕਾਂ' ਮਾਣਦਾ ਹੈ।

ਇਸ ਤਰ੍ਹਾਂ 'ਮਾਇਕੀ ਮੰਡਲ' ਵਿਚੋਂ ਨਿਕਲ ਕੇ ਜਦ ਸਾਡੇ ਮਨ ਉਤੇ 'ਆਤਮਿਕ ਪ੍ਰਕਾਸ਼' ਦੀਆਂ 'ਝਲਕਾਂ' ਪੈਂਦੀਆਂ ਹਨ ਤਾਂ ਸਾਡਾ 'ਅਨੁਭਵ' ਖੁਲਦਾ ਹੈ।

ਇਸੇ 'ਅਨੁਭਵੀ ਪ੍ਰਕਾਸ਼' ਦੁਆਰਾ ਹੀ ਸਾਡਾ ਮਨ 'ਆਤਮ ਪ੍ਰਕਾਸ਼' ਨਾਲ 'ਇਕ-ਸੁਰ' ਹੋ ਕੇ 'ਧੁਰ ਕੀ ਬਾਣੀ' ਦੇ 'ਪ੍ਰਕਾਸ਼-ਮਈ' 'ਤਤ-ਗਿਆਨ' ਨੂੰ 'ਸਮਝ'-'ਜਾਣ'-'ਬੁਝ'-'ਸੀਝ' ਸਕਦਾ ਹੈ ਅਤੇ ਗੁਰਬਾਣੀ ਦੇ ਅੰਤ੍ਰ-ਆਤਮੇ 'ਤਤ' ਗਿਆਨ ਦਾ ਲਾਹਾ ਲੈ ਸਕਦਾ ਹੈ।

ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥ (ਪੰਨਾ-39)

ਸਬਦੈ ਸਾਦੁ ਜਾਨਹਿ ਤਾ ਆਪੁ ਪਛਾਣਹਿ ॥
ਨਿਰਮਲ ਬਾਣੀ ਸਬਦਿ ਵਖਾਣਹਿ ॥ (ਪੰਨਾ-115)

ਜੁਗਿ ਜੁਗਿ ਬਾਣੀ ਸਬਦਿ ਪਛਾਣੀ
ਨਾਉ ਮੀਠਾ ਮਨਹਿ ਪਿਆਰਾ ॥ (ਪੰਨਾ-6●2)

ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥ (ਪੰਨਾ–752)

ਅਨਹਦ ਬਾਣੀ ਪੂੰਜੀ ॥
ਸੰਤਨ ਹਥਿ ਰਾਖੀ ਕੂੰਜੀ॥ (ਪੰਨਾ–893)

ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ ॥ (ਪੰਨਾ–912)

ਅਨਹਤ ਬਾਣੀ ਗੁਰ ਸਬਦਿ ਜਾਣੀ
ਹਰਿਨਾਮੁ ਹਰਿ ਰਸੁ ਭੋਗੋ ॥ (ਪੰਨਾ–921)

ਤਿਨਿ ਕਰਤੈ ਇਕੁ ਚਲਤੁ ਉਪਾਇਆ ॥
ਅਨਹਦ ਬਾਣੀ ਸਬਦੁ ਸੁਣਾਇਆ ॥ (ਪੰਨਾ–1154)

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥ (ਪੰਨਾ–1243)

ਦੂਜੇ ਲਫ਼ਜ਼ਾਂ ਵਿਚ ਇਸ ਅਨਹਦ 'ਧੁਰ ਕੀ ਬਾਣੀ' ਨੂੰ 'ਸਮਝਣ' 'ਬੁਝਣ' ਅਤੇ ਇਸ ਦੇ 'ਤਤ ਗਿਆਨ' ਦੇ ਪ੍ਰਕਾਸ਼ ਦਾ ਰੰਗ–ਰਸ ਮਾਣਨ ਲਈ—

ਲਗਾਤਾਰ 'ਸਤਿ–ਸੰਗਤ'

ਸ਼ਬਦ ਕਮਾਈ

ਗੁਰ ਪ੍ਰਸਾਦਿ

ਲਾਜ਼ਮੀ ਹੈ।

ਗੁਰ ਕੀ ਬਾਣੀ ਗੁਰ ਤੇ ਜਾਤੀ
ਜਿ ਸਬਦਿ ਰਤੇ ਰੰਗੁ ਲਾਇ ॥ (ਪੰਨਾ–1346)

ਇਸ ਤਰ੍ਹਾਂ ਗੁਰ ਵਾਕ—

"ਇਹ ਬਾਣੀ ਜੋ ਜੀਅਹੁ ਜਾਣੈ
ਤਿਸੁ ਅੰਤਰਿ ਰਵੈ ਹਰਿਨਾਮਾ ॥"

ਦੀ 'ਆਤਮ–ਕਲਾ' ਸਾਡੇ ਮਨ ਤੇ ਵਰਤ ਸਕਦੀ ਹੈ।

ਦੂਜੇ ਲਫ਼ਜ਼ਾਂ ਵਿਚ, ਇਸ—

ਅੰਮ੍ਰਿਤ–ਰੂਪ

ਨਾਮ–ਰੂਪ

ਸ਼ਬਦ–ਰੂਪ

ਗੁਰੂ–ਰੂਪ

ਤਤੁ–ਗਿਆਨ–ਰੂਪ

ਪ੍ਰਕਾਸ਼–ਮਈ

ਰਸ–ਮਈ

ਪ੍ਰੇਮ–ਮਈ

'ਗੁਰਬਾਣੀ' ਦਾ ਪੂਰਨ ਆਤਮਿਕ ਲਾਹਾ ਲੈਣ ਲਈ ਸਾਡੀ 'ਸੁਰਤ' ਨੂੰ 'ਮਾਇਕੀ–ਬੁੱਧੀ ਮੰਡਲ' ਵਿਚੋਂ ਉਠ ਕੇ ਆਤਮ–ਮੰਡਲ ਦੇ 'ਤਤ–ਗਿਆਨ' ਦੇ 'ਪ੍ਰਕਾਸ਼' ਵਿਚ, ਅਨੁਭਵ ਦੁਆਰਾ ਉਡਾਰੀਆਂ ਲਾਉਣੀਆਂ ਪੈਂਦੀਆਂ ਹਨ ਜਿਥੋਂ ਇਹ 'ਧੁਰ ਕੀ ਬਾਣੀ' ਆਈ ਹੈ।